**ਕਰਿ ਕਿਰਪਾ ; ਕੀਨੇ ਘਰ ਗੋਲੇ ॥** (1072-6, ਮਾਰੂ, ਮਃ 5)

In His Mercy, He has made me the slave of His home.

**ਅਨਹਦ ਰੁਣ ਝੁਣਕਾਰੁ ਸਹਜ ਧੁਨਿ ;**
**ਸਾਚੀ ਕਾਰ ਕਮਾਈ ਹੇ ॥੧੨॥** (1072-6, ਮਾਰੂ, ਮਃ 5)

The unstruck celestial sound current resounds and vibrates, when one performs acts of true service. ||12||

**ਮਨਿ ਪਰਤੀਤਿ ਬਨੀ ; ਪ੍ਰਭ ਤੇਰੀ ॥** (1072-7, ਮਾਰੂ, ਮਃ 5)

Dear Almighty, I have enshrined faith in You within my mind.

**ਬਿਨਸਿ ਗਈ ; ਹਉਮੈ ਮਤਿ ਮੇਰੀ ॥** (1072-7, ਮਾਰੂ, ਮਃ 5)

My egotistical intellect has been driven out.

**ਅੰਗੀਕਾਰੁ ਕੀਆ ਪ੍ਰਭਿ ਅਪਨੈ ;**
**ਜਗ ਮਹਿ ਸੋਭ ਸੁਹਾਈ ਹੇ ॥੧੩॥** (1072-7, ਮਾਰੂ, ਮਃ 5)

Almighty has made me His own, and now I have a glorious reputation in this world. ||13||

**ਜੈ ਜੈ ਕਾਰੁ ; ਜਪਹੁ ਜਗਦੀਸੈ ॥** (1072-8, ਮਾਰੂ, ਮਃ 5)

Proclaim His Glorious Victory, and meditate on Master of the Universe.

**ਬਲਿ ਬਲਿ ਜਾਈ ; ਪ੍ਰਭ ਅਪੁਨੇ ਈਸੈ ॥** (1072-8, ਮਾਰੂ, ਮਃ 5)

I am a sacrifice, a sacrifice to my Almighty.

**ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ;**
**ਏਕਾ ਜਗਤਿ ਸਬਾਈ ਹੇ ॥੧੪॥** (1072-8, ਮਾਰੂ, ਮਃ 5)

I do not see any other except Him. The One Master pervades the whole world. ||14||

**ਸਤਿ ਸਤਿ ; ਸਤਿ ਪ੍ਰਭੁ ਜਾਤਾ ॥** (1072-9, ਮਾਰੂ, ਮਃ 5)

True, True, True is Almighty.

**ਗੁਰਪਰਸਾਦਿ ; ਸਦਾ ਮਨੁ ਰਾਤਾ ॥** (rw~qw bolo) (1072-9, ਮਾਰੂ, ਮਃ 5)

By Guru's Grace, my mind is attuned to Him forever.

**ਸਿਮਰਿ ਸਿਮਰਿ ਜੀਵਹਿ ਜਨ ਤੇਰੇ ;**
**ਏਕੰਕਾਰਿ ਸਮਾਈ ਹੇ ॥੧੫॥** (1072-10, ਮਾਰੂ, ਮਃ 5)

Your humble servants live by meditating, meditating in remembrance on You, merging in You, O One Universal Creator. ||15||

**ਭਗਤ ਜਨਾ ਕਾ ; ਪ੍ਰੀਤਮੁ ਪਿਆਰਾ ॥** (1072-10, ਮਾਰੂ, ਮਃ 5)

Dear Master is the Beloved of His humble devotees.

**ਸਭੈ ਉਧਾਰਣੁ ; ਖਸਮੁ ਹਮਾਰਾ ॥** (1072-11, ਮਾਰੂ, ਮਃ 5)

My Master is the Savior of all.

**ਸਿਮਰਿ ਨਾਮੁ ਪੁੰਨੀ ਸਭ ਇਛਾ ;**
**ਜਨ ਨਾਨਕ ਪੈਜ ਰਖਾਈ ਹੇ ॥੧੬॥੧॥** (1072-11, ਮਾਰੂ, ਮਃ 5)

Meditating in remembrance on  Almighty's Name, all desires are fulfilled. He has saved the honor of servant Guru Nanak. ||16||1||

**ਮਾਰੂ ਸੋਲਹੇ , ਮਹਲਾ ੫** (1072-12)

Maaru, Solhe, Fifth Mahala:

**ੴ ; ਸਤਿਗੁਰ ਪ੍ਰਸਾਦਿ ॥** (1072-12)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਸੰਗੀ ਜੋਗੀ ; ਨਾਰਿ ਲਪਟਾਣੀ ॥** (1072-13, ਮਾਰੂ, ਮਃ 5)

The body-bride is attached to the Yogi, the husband-soul.

**ਉਰਝਿ ਰਹੀ ; ਰੰਗ ਰਸ ਮਾਣੀ ॥** (1072-13, ਮਾਰੂ, ਮਃ 5)

She is involved with him, enjoying pleasure and delights.

**ਕਿਰਤ ਸੰਜੋਗੀ , ਭਏ ਇਕਤ੍ਰਾ ;**
**ਕਰਤੇ ਭੋਗ ਬਿਲਾਸਾ ਹੇ ॥੧॥** (1072-13, ਮਾਰੂ, ਮਃ 5)

As a consequence of past actions, they have come together, enjoying pleasurable play. ||1||

**ਜੋ ਪਿਰੁ ਕਰੈ ; ਸੁ ਧਨ ਤਤੁ ਮਾਨੈ ॥** (1072-14, ਮਾਰੂ, ਮਃ 5)
Whatever the husband does, the bride willingly accepts.

**ਪਿਰੁ ਧਨਹਿ ਸੀਗਾਰਿ ; ਰਖੈ ਸੰਗਾਨੈ ॥** (1072-14, ਮਾਰੂ, ਮਃ 5)
The husband adorns his bride, and keeps her with himself.

**ਮਿਲਿ ਏਕਤ੍ਰ , ਵਸਹਿ ਦਿਨੁ ਰਾਤੀ ;**
**ਪ੍ਰਿਉ ਦੇ , ਧਨਹਿ ਦਿਲਾਸਾ ਹੇ ॥੨॥** (1072-14, ਮਾਰੂ, ਮਃ 5)
Joining together, they live in harmony day and night; the husband comforts his wife. ||2||

**ਧਨ ਮਾਗੈ ; ਪ੍ਰਿਉ ਬਹੁ ਬਿਧਿ ਧਾਵੈ ॥** (1072-15, ਮਾਰੂ, ਮਃ 5)
When the bride asks, the husband runs around in all sorts of ways.

**ਜੋ ਪਾਵੈ ; ਸੋ ਆਣਿ ਦਿਖਾਵੈ ॥** (1072-15, ਮਾਰੂ, ਮਃ 5)
Whatever he finds, he brings to show his bride.

**ਏਕ ਵਸਤੁ ਕਉ ਪਹੁਚਿ ਨ ਸਾਕੈ ;**
**ਧਨ ਰਹਤੀ ਭੂਖ ਪਿਆਸਾ ਹੇ ॥੩॥** (1072-16, ਮਾਰੂ, ਮਃ 5)
But there is one thing he cannot reach, and so his bride remains hungry and thirsty. ||3||

**ਧਨ ਕਰੈ ਬਿਨਉ ; ਦੋਊ ਕਰ ਜੋਰੈ ॥** (1072-16, ਮਾਰੂ, ਮਃ 5)
With her palms pressed together, the bride offers her prayer,

**ਪ੍ਰਿਅ ਪਰਦੇਸਿ ਨ ਜਾਹੁ ; ਵਸਹੁ ਘਰਿ ਮੋਰੈ ॥** (1072-16, ਮਾਰੂ, ਮਃ 5)
"O my beloved, do not leave me and go to foreign lands; please stay here with me.

**ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ;**
**ਜਿਤੁ ਉਤਰੈ ਭੂਖ ਪਿਆਸਾ ਹੇ ॥੪॥** (1072-17, ਮਾਰੂ, ਮਃ 5)
Do such business within our home, that my hunger and thirst may be relieved."||4||

**ਸਗਲੇ ਕਰਮ ਧਰਮ ; ਜੁਗ ਸਾਧਾ ॥** (1072-18, ਮਾਰੂ, ਮਃ 5)
All sorts of religious rituals are performed in this age,

**ਬਿਨੁ ਹਰਿ ਰਸ ; ਸੁਖੁ ਤਿਲੁ ਨਹੀ ਲਾਧਾ ॥** (1072-18, ਮਾਰੂ, ਮਃ 5)
but without the sublime essence of Almighty, not an iota of peace is found.

**ਭਈ ਕ੍ਰਿਪਾ ਨਾਨਕ ਸਤਸੰਗੇ ;**
**ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥** (1072-18, ਮਾਰੂ, ਮਃ 5)

When Almighty becomes Merciful, Guru Nanak says, then in the Sat Sangat, the True Congregation, the bride and the husband enjoy ecstasy and bliss. ||5||

**ਧਨ ਅੰਧੀ ; ਪਿਰੁ ਚਪਲੁ ਸਿਆਨਾ ॥** (1073-1, ਮਾਰੂ, ਮਃ 5)

The body-bride is blind, and the groom is clever and wise.

**ਪੰਚ ਤਤੁ ਕਾ ; ਰਚਨੁ ਰਚਾਨਾ ॥** (1073-1, ਮਾਰੂ, ਮਃ 5)

The creation was created of the five elements.

**ਜਿਸੁ ਵਖਰ ਕਉ ਤੁਮ ਆਏ ਹਹੁ ;**
**ਸੋ ਪਾਇਓ ਸਤਿਗੁਰ ਪਾਸਾ ਹੇ ॥੬॥** (1073-1, ਮਾਰੂ, ਮਃ 5)

That merchandise, for which you have come into the world, is received only from the True Guru. ||6||

**ਧਨ ਕਹੈ ; ਤੂ ਵਸੁ ਮੈ ਨਾਲੇ ॥** (1073-2, ਮਾਰੂ, ਮਃ 5)

The body-bride says, "Please live with me,

**ਪ੍ਰਿਅ ਸੁਖ ਵਾਸੀ ; ਬਾਲਗੁਪਾਲੇ ॥** (bwl-gupwly bolo) (1073-2, ਮਾਰੂ, ਮਃ 5)

O my beloved, peaceful, young Master.

**ਤੁਝੈ ਬਿਨਾ , ਹਉ ਕਿਤ ਹੀ ਨ ਲੇਖੈ ;**
**ਵਚਨੁ ਦੇਹਿ , ਛੋਡਿ ਨ ਜਾਸਾ ਹੇ ॥੭॥** (1073-3, ਮਾਰੂ, ਮਃ 5)

Without you, I am of no account. Please give me your word, that you will not leave me". ||7||

**ਪਿਰਿ ਕਹਿਆ ; ਹਉ ਹੁਕਮੀ ਬੰਦਾ ॥** (1073-3, ਮਾਰੂ, ਮਃ 5)

The soul-husband says, "I am the slave of my Commander.

**ਓਹੁ ਭਾਰੋ ਠਾਕੁਰੁ ; ਜਿਸੁ ਕਾਣਿ ਨ ਛੰਦਾ ॥** (1073-4, ਮਾਰੂ, ਮਃ 5)

He is my Great Master, who is fearless and independent.

**ਜਿਚਰੁ ਰਾਖੈ , ਤਿਚਰੁ ਤੁਮ ਸੰਗਿ ਰਹਣਾ ;**
**ਜਾ ਸਦੇ , ਤ ਊਠਿ ਸਿਧਾਸਾ ਹੇ ॥੮॥** (s`dy bolo) (1073-4, ਮਾਰੂ, ਮਃ 5)

As long as He wills, I will remain with you. When He summons me, I shall arise and depart. ||8||

**ਜਉ ਪ੍ਰਿਅ ਬਚਨ ਕਹੇ ; ਧਨ ਸਾਚੇ ॥** (1073-5, ਮਾਰੂ, ਮਃ 5)

The husband speaks words of Truth to the bride,

**ਧਨ ਕਛੂ ਨ ਸਮਝੈ ; ਚੰਚਲਿ ਕਾਚੇ ॥** (1073-5, ਮਾਰੂ, ਮਃ 5)

but the bride is restless and inexperienced, and she does not understand anything.

**ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ;**
**ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥** (1073-5, ਮਾਰੂ, ਮਃ 5)

Again and again, she begs her husband to stay; she thinks that he is just joking when he answers her. ||9||

**ਆਈ ਆਗਿਆ ; ਪਿਰਹੁ ਬੁਲਾਇਆ ॥** (1073-6, ਮਾਰੂ, ਮਃ 5)

The Order comes, and the husband-soul is called.

**ਨਾ ਧਨ ਪੁਛੀ ; ਨ ਮਤਾ ਪਕਾਇਆ ॥** (1073-6, ਮਾਰੂ, ਮਃ 5)

He does not consult with his bride, and does not ask her opinion.

**ਊਠਿ ਸਿਧਾਇਓ ਛੂਟਰਿ ਮਾਟੀ ;**
**ਦੇਖੁ ਨਾਨਕ , ਮਿਥਨ ਮੋਹਾਸਾ ਹੇ ॥੧੦॥** (1073-7, ਮਾਰੂ, ਮਃ 5)

He gets up and marches off, and the discarded body-bride mingles with dust. Guru Nanak says, behold the illusion of emotional attachment and hope. ||10||

**ਰੇ ਮਨ ਲੋਭੀ ; ਸੁਣਿ ਮਨ ਮੇਰੇ ॥** (1073-7, ਮਾਰੂ, ਮਃ 5)

O greedy mind - listen, O my mind!

**ਸਤਿਗੁਰੁ ਸੇਵਿ ; ਦਿਨੁ ਰਾਤਿ ਸਦੇਰੇ ॥** (1073-8, ਮਾਰੂ, ਮਃ 5)

Serve the True Guru day and night forever.

**ਬਿਨੁ ਸਤਿਗੁਰ ਪਚਿ ਮੁਏ ਸਾਕਤ ;**
**ਨਿਗੁਰੇ ਗਲਿ ਜਮ ਫਾਸਾ ਹੇ ॥੧੧॥** (1073-8, ਮਾਰੂ, ਮਃ 5)

Without the True Guru, the devotee of Mayas rot away and die. The noose of Death is around the necks of those who have no Guru. ||11||

**ਮਨਮੁਖਿ ਆਵੈ ; ਮਨਮੁਖਿ ਜਾਵੈ ॥** (1073-9, ਮਾਰੂ, ਮਃ 5)

The self-willed manmukh comes, and the self-willed manmukh goes.

**ਮਨਮੁਖਿ ; ਫਿਰਿ ਫਿਰਿ ਚੋਟਾ ਖਾਵੈ ॥** (1073-9, ਮਾਰੂ, ਮਃ 5)

The manmukh suffers beatings again and again.

**ਜਿਤਨੇ ਨਰਕ ਸੇ ਮਨਮੁਖਿ ਭੋਗੈ ;**
**ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥** (1073-9, ਮਾਰੂ, ਮਃ 5)

The manmukh endures all the hells as there are; the Gurmukh is not even touched by them. ||12||

**ਗੁਰਮੁਖਿ ਸੋਇ ; ਜਿ ਹਰਿ ਜੀਉ ਭਾਇਆ ॥** (1073-10, ਮਾਰੂ, ਮਃ 5)

He alone is Gurmukh, who is pleasing to the Dear Master.

**ਤਿਸੁ ਕਉਣੁ ਮਿਟਾਵੈ ; ਜਿ ਪ੍ਰਭਿ ਪਹਿਰਾਇਆ ॥** (1073-10, ਮਾਰੂ, ਮਃ 5)

Who can destroy anyone who is robed in honor by Almighty?

**ਸਦਾ ਅਨੰਦੁ ਕਰੇ , ਆਨੰਦੀ ;**
**ਜਿਸੁ ਸਿਰਪਾਉ ਪਇਆ , ਗਲਿ ਖਾਸਾ ਹੇ ॥੧੩॥** (1073-11, ਮਾਰੂ, ਮਃ 5)

The blissful one is forever in bliss; he is dressed in robes of honor. ||13||

**ਹਉ ਬਲਿਹਾਰੀ ; ਸਤਿਗੁਰ ਪੂਰੇ ॥** (1073-12, ਮਾਰੂ, ਮਃ 5)

I am a sacrifice to the Perfect True Guru.

**ਸਰਣਿ ਕੇ ਦਾਤੇ ; ਬਚਨ ਕੇ ਸੂਰੇ ॥** (1073-12, ਮਾਰੂ, ਮਃ 5)

He is the Giver of Sanctuary, the Heroic Warrior who keeps His Word.

**ਐਸਾ ਪ੍ਰਭੁ ਮਿਲਿਆ ਸੁਖਦਾਤਾ ;**
**ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥** (1073-12, ਮਾਰੂ, ਮਃ 5)

Such is Almighty, the Giver of peace, whom I have met; He shall never leave me or go anywhere else. ||14||

**ਗੁਣ ਨਿਧਾਨ ; ਕਿਛੁ ਕੀਮ ਨ ਪਾਈ ॥** (1073-13, ਮਾਰੂ, ਮਃ 5)

He is the treasure of virtue; His value cannot be estimated.

**ਘਟਿ ਘਟਿ ਪੂਰਿ ਰਹਿਓ ; ਸਭ ਠਾਈ ॥** (1073-13, ਮਾਰੂ, ਮਃ 5)

He is perfectly permeating each and every heart, prevailing everywhere.

**ਨਾਨਕ ਸਰਣਿ ਦੀਨ ਦੁਖ ਭੰਜਨ ;**
**ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥** (1073-13, ਮਾਰੂ, ਮਃ 5)

Guru Nanak seeks the Sanctuary of the Destroyer of the pains of the poor; I am the dust of the feet of Your slaves. ||15||1||2||

**ਮਾਰੂ ਸੋਲਹੇ , ਮਹਲਾ ੫** (1073-15)

Maaru, Solhe, Fifth Mahala:

**ੴ ; ਸਤਿਗੁਰ ਪ੍ਰਸਾਦਿ ॥** (1073-15)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru’s grace.

**ਕਰੈ ਅਨੰਦੁ ; ਅਨੰਦੀ ਮੇਰਾ ॥** (1073-16, ਮਾਰੂ, ਮਃ 5)

My Blissful Master is forever in bliss.

**ਘਟਿ ਘਟਿ ਪੂਰਨੁ ; ਸਿਰ ਸਿਰਹਿ ਨਿਬੇਰਾ ॥** (1073-16, ਮਾਰੂ, ਮਃ 5)

He fills each and every heart, and judges each and everyone.

**ਸਿਰਿ ਸਾਹਾ ਕੈ ਸਚਾ ਸਾਹਿਬੁ ;**
**ਅਵਰੁ ਨਾਹੀ ਕੋ ਦੂਜਾ ਹੇ ॥੧॥** (1073-16, ਮਾਰੂ, ਮਃ 5)

The True Master is above the heads of all kings; there is none other than Him. ||1||

**ਹਰਖਵੰਤ ; ਆਨੰਤ ਦਇਆਲਾ ॥** (hrK-vMq bolo) (1073-17, ਮਾਰੂ, ਮਃ 5)

He is joyful, blissful and merciful.

**ਪ੍ਰਗਟਿ ਰਹਿਓ ; ਪ੍ਰਭੁ ਸਰਬ ਉਜਾਲਾ ॥** (1073-17, ਮਾਰੂ, ਮਃ 5)

God's Light is manifest everywhere.

**ਰੂਪ ਕਰੇ ਕਰਿ ਵੇਖੈ ਵਿਗਸੈ ;**
**ਆਪੇ ਹੀ ਆਪਿ ਪੂਜਾ ਹੇ ॥੨॥** (pU~jw bolo) (1073-17, ਮਾਰੂ, ਮਃ 5)

He creates forms, and gazing upon them, He enjoys them; He Himself worships Himself. ||2||

**ਆਪੇ ਕੁਦਰਤਿ ; ਕਰੇ ਵੀਚਾਰਾ ॥** (1073-18, ਮਾਰੂ, ਮਃ 5)

He contemplates His own creative power.

**ਆਪੇ ਹੀ ਸਚੁ ; ਕਰੇ ਪਸਾਰਾ ॥** (1073-18, ਮਾਰੂ, ਮਃ 5)

The True Master Himself creates the expanse of the Universe.

**ਆਪੇ ਖੇਲ ਖਿਲਾਵੈ ਦਿਨੁ ਰਾਤੀ ;**
**ਆਪੇ ਸੁਣਿ ਸੁਣਿ ਭੀਜਾ ਹੇ ॥੩॥** (1073-18, ਮਾਰੂ, ਮਃ 5)

He Himself stages the play, day and night; He Himself listens, and hearing, rejoices. ||3||

**ਸਾਚਾ ਤਖਤੁ ; ਸਚੀ ਪਾਤਿਸਾਹੀ ॥** (1073-19, ਮਾਰੂ, ਮਃ 5)

True is His throne, and True is His kingdom.

**ਸਚੁ ਖਜੀਨਾ ; ਸਾਚਾ ਸਾਹੀ ॥** (1073-19, ਮਾਰੂ, ਮਃ 5)

True is the treasure of the True Banker.

**ਆਪੇ ਸਚੁ ਧਾਰਿਓ ਸਭੁ ਸਾਚਾ ;**
**ਸਚੇ ਸਚਿ ਵਰਤੀਜਾ ਹੇ ॥੪॥** (1074-1, ਮਾਰੂ, ਮਃ 5)

He Himself is True, and true is all that He has established. True is the prevailing Order of the True Master. ||4||

**ਸਚੁ ਤਪਾਵਸੁ ; ਸਚੇ ਕੇਰਾ ॥** (1074-1, ਮਾਰੂ, ਮਃ 5)

True is the justice of the True Master.

**ਸਾਚਾ ਥਾਨੁ ; ਸਦਾ ਪ੍ਰਭ ਤੇਰਾ ॥** (1074-1, ਮਾਰੂ, ਮਃ 5)

Your place is forever True, O God.

**ਸਚੀ ਕੁਦਰਤਿ ਸਚੀ ਬਾਣੀ ;**
**ਸਚੁ ਸਾਹਿਬ ਸੁਖੁ ਕੀਜਾ ਹੇ ॥੫॥** (1074-2, ਮਾਰੂ, ਮਃ 5)

True is Your Creative Power, and True is Your Bani. True is the peace which You give, O my Master. ||5||

**ਏਕੋ ਆਪਿ ; ਤੂਹੈ ਵਡ ਰਾਜਾ ॥** (1074-2, ਮਾਰੂ, ਮਃ 5)

You alone are the greatest king.

**ਹੁਕਮਿ ਸਚੇ ਕੈ ; ਪੂਰੇ ਕਾਜਾ ॥** (1074-3, ਮਾਰੂ, ਮਃ 5)

By the Your Command (Hukam), O True Master, our affairs are fulfilled.

**ਅੰਤਰਿ ਬਾਹਰਿ ਸਭੁ ਕਿਛੁ ਜਾਣੈ ;**
**ਆਪੇ ਹੀ ਆਪਿ ਪਤੀਜਾ ਹੇ ॥੬॥** (1074-3, ਮਾਰੂ, ਮਃ 5)

Inwardly and outwardly, You know everything; You Yourself are pleased with Yourself. ||6||

**ਤੂ ਵਡ ਰਸੀਆ ; ਤੂ ਵਡ ਭੋਗੀ ॥** (1074-3, ਮਾਰੂ, ਮਃ 5)

You are the knower of all taste, You are the great enjoyer.

**ਤੂ ਨਿਰਬਾਣੁ ; ਤੂਹੈ ਹੀ ਜੋਗੀ ॥** (1074-4, ਮਾਰੂ, ਮਃ 5)

You are detached in Nirvaanaa, You are the Yogi.

**ਸਰਬ ਸੂਖ ਸਹਜ ਘਰਿ ਤੇਰੈ ;**
**ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥** (idRstI-jw bolo) (1074-4, ਮਾਰੂ, ਮਃ 5)

All celestial comforts are in Your home; Your Glance of Grace rains Nectar. ||7||

**ਤੇਰੀ ਦਾਤਿ ; ਤੁਝੈ ਤੇ ਹੋਵੈ ॥** (1074-5, ਮਾਰੂ, ਮਃ 5)

You alone give Your gifts.

**ਦੇਹਿ ਦਾਨੁ ; ਸਭਸੈ ਜੰਤ ਲੋਐ ॥** (1074-5, ਮਾਰੂ, ਮਃ 5)

You grant Your gifts unto all the beings of the world.

**ਤੋਟਿ ਨ ਆਵੈ ਪੂਰ ਭੰਡਾਰੈ ;**
**ਤ੍ਰਿਪਤਿ ਰਹੇ ਆਘੀਜਾ ਹੇ ॥੮॥** (AwGI-jw bolo) (1074–5, ਮਾਰੂ, ਮਃ 5)

Your treasures are overflowing, and are never exhausted; through them, we remain satisfied and fulfilled. ||8||

**ਜਾਚਹਿ ; ਸਿਧ ਸਾਧਿਕ ਬਨ ਵਾਸੀ ॥** (1074–6, ਮਾਰੂ, ਮਃ 5)

The Siddhas, seekers and forest-dwellers beg from You.

**ਜਾਚਹਿ ; ਜਤੀ ਸਤੀ ਸੁਖ ਵਾਸੀ ॥** (1074–6, ਮਾਰੂ, ਮਃ 5)

The celibates and abstainers, and those who abide in peace beg from You.

**ਇਕੁ ਦਾਤਾਰੁ , ਸਗਲ ਹੈ ਜਾਚਿਕ ;**
**ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥** (isRstI-jw bolo) (1074–6, ਮਾਰੂ, ਮਃ 5)

You alone are the Great Giver; all are beggars of You. You bless all the world with Your gifts. ||9||

**ਕਰਹਿ ਭਗਤਿ ; ਅਰੁ ਰੰਗ ਅਪਾਰਾ ॥** (1074–7, ਮਾਰੂ, ਮਃ 5)

Your devotees worship You with infinite love.

**ਖਿਨ ਮਹਿ ; ਥਾਪਿ ਉਥਾਪਨਹਾਰਾ ॥** (auQwpn-hwrw bolo) (1074–7, ਮਾਰੂ, ਮਃ 5)

In an instant, You establish and disestablish.

**ਭਾਰੋ ਤੋਲੁ ਬੇਅੰਤ ਸੁਆਮੀ ;**
**ਹੁਕਮੁ ਮੰਨਿ ਭਗਤੀਜਾ ਹੇ ॥੧੦॥** (BgqI-jw bolo) (1074–7, ਮਾਰੂ, ਮਃ 5)

Your weight is so heavy, O my infinite Master. Your devotees surrender to the Your Command (Hukam). ||10||

**ਜਿਸੁ ਦੇਹਿ ਦਰਸੁ ; ਸੋਈ ਤੁਧੁ ਜਾਣੈ ॥** (1074–8, ਮਾਰੂ, ਮਃ 5)

They alone know You, whom You bless with Your Glance of Grace.

**ਓਹੁ ਗੁਰ ਕੈ ਸਬਦਿ ; ਸਦਾ ਰੰਗ ਮਾਣੈ ॥** (1074–8, ਮਾਰੂ, ਮਃ 5)

Through Guru's Shabad (Gurbani), they enjoy Your Love forever.

**ਚਤੁਰੁ ਸਰੂਪੁ ਸਿਆਣਾ ਸੋਈ ;**
**ਜੋ ਮਨਿ ਤੇਰੈ ਭਾਵੀਜਾ ਹੇ ॥੧੧॥** (Bwvl-jw bolo) (1074-9, ਮਾਰੂ, ਮਃ 5)

They alone are clever, handsome and wise, who are pleasing to Your Mind. ||11||

**ਜਿਸੁ ਚੀਤਿ ਆਵਹਿ ; ਸੋ ਵੇਪਰਵਾਹਾ ॥** (1074-9, ਮਾਰੂ, ਮਃ 5)

One who keeps You in his consciousness, becomes carefree and independent.

**ਜਿਸੁ ਚੀਤਿ ਆਵਹਿ ; ਸੋ ਸਾਚਾ ਸਾਹਾ ॥** (1074-10, ਮਾਰੂ, ਮਃ 5)

One who keeps You in his consciousness, is the true king.

**ਜਿਸੁ ਚੀਤਿ ਆਵਹਿ , ਤਿਸੁ ਭਉ ਕੇਹਾ ;**
**ਅਵਰੁ ਕਹਾ ਕਿਛੁ ਕੀਜਾ ਹੇ ॥੧੨॥** (1074-10, ਮਾਰੂ, ਮਃ 5)

One who keeps You in his consciousness - what does he have to fear? And what else does he need to do? ||12||

**ਤ੍ਰਿਸਨਾ ਬੂਝੀ ; ਅੰਤਰੁ ਠੰਢਾ ॥** (1074-11, ਮਾਰੂ, ਮਃ 5)

Thirst and desire are quenched, and one's inner being is cooled and soothed.

**ਗੁਰਿ ਪੂਰੈ ; ਲੈ ਤੂਟਾ ਗੰਢਾ ॥** (1074-11, ਮਾਰੂ, ਮਃ 5)

The True Guru has mended the broken one.

**ਸੁਰਤਿ ਸਬਦੁ ਰਿਦ ਅੰਤਰਿ ਜਾਗੀ ;**
**ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥** (1074-11, ਮਾਰੂ, ਮਃ 5)

Awareness of the Guru's Shabad (Hymn) has awakened within my heart, the evil desires are removed and I drink the nectar of Almighty's Name. ||13||

**ਮਰੈ ਨਾਹੀ ; ਸਦ ਸਦ ਹੀ ਜੀਵੈ ॥** (1074-12, ਮਾਰੂ, ਮਃ 5)

I shall not die; I shall live forever and ever.

**ਅਮਰੁ ਭਇਆ ; ਅਬਿਨਾਸੀ ਥੀਵੈ ॥** (1074-12, ਮਾਰੂ, ਮਃ 5)

I have become immortal; I am eternal and imperishable.

**ਨਾ ਕੋ ਆਵੈ , ਨਾ ਕੋ ਜਾਵੈ ;**
**ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥** (Brml-jw bolo) (1074-12, ਮਾਰੂ, ਮਃ 5)

I do not come, and I do not go. The Guru has driven out my illusions. ||14||

**ਪੂਰੇ ਗੁਰ ਕੀ ; ਪੂਰੀ ਬਾਣੀ ॥** (1074-13, ਮਾਰੂ, ਮਃ 5)

Perfect is the Hymn of the Perfect Guru.

**ਪੂਰੈ ਲਾਗਾ ; ਪੂਰੇ ਮਾਹਿ ਸਮਾਣੀ ॥** (1074-13, ਮਾਰੂ, ਮਃ 5)

One who is attached to the Perfect Master, is immersed in the Perfect Master.

**ਚੜੈ ਸਵਾਇਆ ਨਿਤ ਨਿਤ ਰੰਗਾ ;**
**ਘਟੈ ਨਾਹੀ ਤੋਲੀਜਾ ਹੇ ॥੧੫॥** (1074-14, ਮਾਰੂ, ਮਃ 5)

His love increases day by day, and when it is weighed, it does not decrease. ||15||

**ਬਾਰਹਾ ਕੰਚਨੁ ; ਸੁਧੁ ਕਰਾਇਆ ॥** (1074-14, ਮਾਰੂ, ਮਃ 5)

When the gold is made one hundred percent pure,

**ਨਦਰਿ ਸਰਾਫ ; ਵੰਨੀਸ ਚੜਾਇਆ ॥** (1074-15, ਮਾਰੂ, ਮਃ 5)

its color is true to the jeweller's eye.

**ਪਰਖਿ ਖਜਾਨੈ ਪਾਇਆ ਸਰਾਫੀ ;**
**ਫਿਰਿ ਨਾਹੀ ਤਾਈਜਾ ਹੇ ॥੧੬॥** (1074-15, ਮਾਰੂ, ਮਃ 5)

Assaying it, it is placed in the treasury by Almighty the Jeweller, and it is not melted down again. ||16||

**ਅੰਮ੍ਰਿਤ ਨਾਮੁ ; ਤੁਮਾਰਾ ਸੁਆਮੀ ॥** (1074-16, ਮਾਰੂ, ਮਃ 5)

Your Naam is Nectar, O my Master.

**ਨਾਨਕ ਦਾਸ ; ਸਦਾ ਕੁਰਬਾਨੀ ॥** (1074-16, ਮਾਰੂ, ਮਃ 5)

Guru Nanak, Your slave, is forever a sacrifice to You.

**ਸੰਤਸੰਗਿ ਮਹਾ ਸੁਖੁ ਪਾਇਆ ;**
**ਦੇਖਿ ਦਰਸਨੁ , ਇਹੁ ਮਨੁ ਭੀਜਾ ਹੇ ॥੧੭॥੧॥੩॥** (1074-16, ਮਾਰੂ, ਮਃ 5)

In the Society of the Saints, I have found great peace; gazing upon the Sight (Darshan) of Almighty's Darshan, this mind is pleased and satisfied. ||17||1||3||

**ਮਾਰੂ , ਮਹਲਾ ੫ ; ਸੋਲਹੇ** (1074-18)

Maaru, Fifth Mahala, Solhas:

**ੴ ; ਸਤਿਗੁਰ ਪ੍ਰਸਾਦਿ ॥** (1074-18)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਗੁਰੁ ਗੋਪਾਲੁ ; ਗੁਰੁ ਗੋਵਿੰਦਾ ॥** (1074-19, ਮਾਰੂ, ਮਃ 5)

The Guru is the Universal Sustainer, the Guru is the Master of the Universe.

**ਗੁਰੁ ਦਇਆਲੁ ; ਸਦਾ ਬਖਸਿੰਦਾ ॥** (1074-19, ਮਾਰੂ, ਮਃ 5)

The Guru is merciful, and always forgiving.

**ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ;**
**ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥** (1074-19, ਮਾਰੂ, ਮਃ 5)

The Guru is the Shaastras, the Simritees and the six rituals. The Guru is the Holy Shrine. ||1||

**ਗੁਰੁ ਸਿਮਰਤ ; ਸਭਿ ਕਿਲਵਿਖ ਨਾਸਹਿ ॥** (1075-1, ਮਾਰੂ, ਮਃ 5)

Meditating in remembrance on the Guru, all the sins are erased.

**ਗੁਰੁ ਸਿਮਰਤ ; ਜਮ ਸੰਗਿ ਨ ਫਾਸਹਿ ॥** (1075-1, ਮਾਰੂ, ਮਃ 5)

Meditating in remembrance on the Guru, one is not strangled by the noose of Death.

**ਗੁਰੁ ਸਿਮਰਤ , ਮਨੁ ਨਿਰਮਲੁ ਹੋਵੈ ;**
**ਗੁਰੁ ਕਾਟੇ ਅਪਮਾਨਾ ਹੇ ॥੨॥** (1075-1, ਮਾਰੂ, ਮਃ 5)

Meditating in remembrance on the Guru, the mind becomes pure; the Guru eliminates egotistical pride. ||2||

**ਗੁਰ ਕਾ ਸੇਵਕੁ ; ਨਰਕਿ ਨ ਜਾਏ ॥** (1075-2, ਮਾਰੂ, ਮਃ 5)

The Guru's servant is not consigned to hell.

**ਗੁਰ ਕਾ ਸੇਵਕੁ ; ਪਾਰਬ੍ਰਹਮੁ ਧਿਆਏ ॥** (1075-2, ਮਾਰੂ, ਮਃ 5)

The Guru's servant meditates on the Supreme Almighty.

**ਗੁਰ ਕਾ ਸੇਵਕੁ ਸਾਧਸੰਗੁ ਪਾਏ ;**
**ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥** (1075-3, ਮਾਰੂ, ਮਃ 5)

The Guru's servant joins the Saadh Sangat, the Company of the Holy; the Guru ever gives the life of the soul. ||3||

**ਗੁਰ ਦੁਆਰੈ ; ਹਰਿ ਕੀਰਤਨੁ ਸੁਣੀਐ ॥** (1075-3, ਮਾਰੂ, ਮਃ 5)

At the Guru's Door (Gurdwara), Almighty's Praises are sung.

**ਸਤਿਗੁਰੁ ਭੇਟਿ ; ਹਰਿ ਜਸੁ ਮੁਖਿ ਭਣੀਐ ॥** (1075-4, ਮਾਰੂ, ਮਃ 5)

Meeting with the True Guru, one chants Almighty's Praises.

**ਕਲਿ ਕਲੇਸ ਮਿਟਾਏ ਸਤਿਗੁਰੁ ;**
**ਹਰਿ ਦਰਗਹ ਦੇਵੈ ਮਾਨਾਂ ਹੇ ॥੪॥** (1075-4, ਮਾਰੂ, ਮਃ 5)

The True Guru eradicates sorrow and suffering, and bestows honor in the Court of Almighty. ||4||

**ਅਗਮੁ ਅਗੋਚਰੁ ; ਗੁਰੂ ਦਿਖਾਇਆ ॥** (1075-5, ਮਾਰੂ, ਮਃ 5)

The Guru has revealed the Almighty who is beyond the grasp of mind and sensors.

**ਭੂਲਾ ਮਾਰਗਿ ; ਸਤਿਗੁਰਿ ਪਾਇਆ ॥** (1075-5, ਮਾਰੂ, ਮਃ 5)

The True Guru bring the ones who have wandered away from the path of truth back to the path of Almighty's attainment.

**ਗੁਰ ਸੇਵਕ ਕਉ , ਬਿਘਨੁ ਨ ਭਗਤੀ ;**
**ਹਰਿ ਪੂਰ ਦ੍ਰਿੜ੍ਾਇਆ ਗਿਆਨਾਂ ਹੇ ॥੫॥** (1075-5, ਮਾਰੂ, ਮਃ 5)

No obstacles stand in the way of devotion to Almighty, for one who serves the Guru. The Guru implants perfect spiritual wisdom. ||5||

**ਗੁਰਿ ਦ੍ਰਿਸਟਾਇਆ ; ਸਭਨੀ ਠਾਂਈ ॥** (1075-6, ਮਾਰੂ, ਮਃ 5)

The Guru has revealed Almighty everywhere.

**ਜਲਿ ਥਲਿ ਪੂਰਿ ਰਹਿਆ ; ਗੋਸਾਈ ॥** (gosWel bolo) (1075-6, ਮਾਰੂ, ਮਃ 5)

Master of the Universe is permeating and pervading the water and the land.

**ਊਚ ਊਨ ਸਭ ਏਕ ਸਮਾਨਾਂ ;**
**ਮਨਿ ਲਾਗਾ ਸਹਜਿ ਧਿਆਨਾ ਹੇ ॥੬॥** (1075-7, ਮਾਰੂ, ਮਃ 5)

The high and the low are all the same to Him. Focus your mind's meditation intuitively on Him. ||6||

**ਗੁਰਿ ਮਿਲਿਐ ; ਸਭ ਤ੍ਰਿਸਨ ਬੁਝਾਈ ॥** (1075-7, ਮਾਰੂ, ਮਃ 5)

Meeting with the Guru, all thirst for worldly possessions is quenched.

**ਗੁਰਿ ਮਿਲਿਐ ; ਨਹ ਜੋਹੈ ਮਾਈ ॥** (1075-8, ਮਾਰੂ, ਮਃ 5)

Meeting with the Guru, one is not watched by Maya.

**ਸਤੁ ਸੰਤੋਖੁ ਦੀਆ , ਗੁਰਿ ਪੂਰੈ ;**
**ਨਾਮੁ ਅੰਮ੍ਰਿਤੁ , ਪੀ ਪਾਨਾਂ ਹੇ ॥੭॥** (1075-8, ਮਾਰੂ, ਮਃ 5)

The Perfect Guru bestows truth and contentment; I drink in the Nectar of Almighty's Name. ||7||

**ਗੁਰ ਕੀ ਬਾਣੀ ; ਸਭ ਮਾਹਿ ਸਮਾਣੀ ॥** (1075-9, ਮਾਰੂ, ਮਃ 5)

The Guru's Shabad (Hymn) is contained in all.

**ਆਪਿ ਸੁਣੀ ; ਤੈ ਆਪਿ ਵਖਾਣੀ ॥** (1075-9, ਮਾਰੂ, ਮਃ 5)

He Himself hears it, and He Himself repeats it.

**ਜਿਨਿ ਜਿਨਿ ਜਪੀ , ਤੇਈ ਸਭਿ ਨਿਸਤ੍ਰੇ ;**
**ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥** (1075-9, ਮਾਰੂ, ਮਃ 5)

Those who meditate on it, are all emancipated; they attain the eternal and unchanging home. ||8||

**ਸਤਿਗੁਰ ਕੀ ਮਹਿਮਾ ; ਸਤਿਗੁਰੁ ਜਾਣੈ ॥** (1075-10, ਮਾਰੂ, ਮਃ 5)

The Glory of the True Guru is known only to the True Guru.

**ਜੋ ਕਿਛੁ ਕਰੇ ; ਸੁ ਆਪਣ ਭਾਣੈ ॥** (1075-10, ਮਾਰੂ, ਮਃ 5)

Whatever He does, is according to the Pleasure of His Will.

**ਸਾਧੂ ਧੂਰਿ ਜਾਚਹਿ ਜਨ ਤੇਰੇ ;**
**ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥** (1075-11, ਮਾਰੂ, ਮਃ 5)

Your humble servants beg for the dust of the feet of the Holy; Guru Nanak is forever a sacrifice to You. ||9||1||4||

## ਮਾਰੂ ਸੋਲਹੇ , ਮਹਲਾ ੫ (1075-12)

Maaru, Solhe, Fifth Mahala:

**ੴ ; ਸਤਿਗੁਰ ਪ੍ਰਸਾਦਿ ॥** (1075-12)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਆਦਿ ਨਿਰੰਜਨੁ ; ਪ੍ਰਭੁ ਨਿਰੰਕਾਰਾ ॥** (1075-13, ਮਾਰੂ, ਮਃ 5)

The Primal, Immaculate Almighty is formless.

**ਸਭ ਮਹਿ ਵਰਤੈ ; ਆਪਿ ਨਿਰਾਰਾ ॥** (1075-13, ਮਾਰੂ, ਮਃ 5)

The Detached Master is Himself prevailing in all.

**ਵਰਨੁ ਜਾਤਿ ਚਿਹਨੁ ਨਹੀ ਕੋਈ ;**
**ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥** (1075-13, ਮਾਰੂ, ਮਃ 5)

He has no race or social class, no identifying mark. By the Hukam of His Will, He created the entire universe. ||1||

**ਲਖ ਚਉਰਾਸੀਹ ; ਜੋਨਿ ਸਬਾਈ ॥** (1075-14, ਮਾਰੂ, ਮਃ 5)

Out of all the 8.4 million species of beings,

**ਮਾਣਸ ਕਉ ; ਪ੍ਰਭਿ ਦੀਈ ਵਡਿਆਈ ॥** (1075-14, ਮਾਰੂ, ਮਃ 5)

God blessed mankind with glory.

**ਇਸੁ ਪਉੜੀ ਤੇ ਜੋ ਨਰੁ ਚੂਕੈ ;**
**ਸੋ ਆਇ ਜਾਇ ਦੁਖੁ ਪਾਇਦਾ ॥੨॥** (1075-15, ਮਾਰੂ, ਮਃ 5)

That human who misses this chance, shall suffer the pains of coming and going in reincarnation. ||2||

**ਕੀਤਾ ਹੋਵੈ ; ਤਿਸੁ ਕਿਆ ਕਹੀਐ ॥** (1075-15, ਮਾਰੂ, ਮਃ 5)

What should I say, to one who has been created.

**ਗੁਰਮੁਖਿ ; ਨਾਮੁ ਪਦਾਰਥੁ ਲਹੀਐ ॥** (1075-15, ਮਾਰੂ, ਮਃ 5)

The Gurmukh receives the treasure of Almighty's Name.

**ਜਿਸੁ ਆਪਿ ਭੁਲਾਏ , ਸੋਈ ਭੂਲੈ ;**
**ਸੋ ਬੂਝੈ , ਜਿਸਹਿ ਬੁਝਾਇਦਾ ॥੩॥** (1075-16, ਮਾਰੂ, ਮਃ 5)

He alone is confused, whom Almighty Himself confuses. He alone understands, whom Almighty inspires to understand. ||3||

**ਹਰਖ ਸੋਗ ਕਾ ; ਨਗਰੁ ਇਹੁ ਕੀਆ ॥** (1075-16, ਮਾਰੂ, ਮਃ 5)

This body has been made the village of joy and sorrow.

**ਸੇ ਉਬਰੇ ; ਜੋ ਸਤਿਗੁਰ ਸਰਣੀਆ ॥** (1075-17, ਮਾਰੂ, ਮਃ 5)

They alone are emancipated, who seek the Sanctuary of the True Guru.

**ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ;**
**ਸੋ ਗੁਰਮੁਖਿ ਸੋਭਾ ਪਾਇਦਾ ॥੪॥** (1075-17, ਮਾਰੂ, ਮਃ 5)

One who remains untouched by the three qualities, the three gunas - such a Gurmukh is blessed with glory. ||4||

**ਅਨਿਕ ਕਰਮ ਕੀਏ ; ਬਹੁਤੇਰੇ ॥**
**ਜੋ ਕੀਜੈ ; ਸੋ ਬੰਧਨੁ ਪੈਰੇ ॥** (1075-18, ਮਾਰੂ, ਮਃ 5)

You can do anything, but whatever you do, only serves to tie your feet.

**ਕੁਰੁਤਾ ਬੀਜੁ ਬੀਜੇ , ਨਹੀ ਜੰਮੈ ;** (kuru~qw bolo)
**ਸਭੁ ਲਾਹਾ , ਮੂਲੁ ਗਵਾਇਦਾ ॥੫॥** (1075-18, ਮਾਰੂ, ਮਃ 5)

The seed which is planted out of season does not sprout, and all one's capital and profits are lost. ||5||

**ਕਲਜੁਗ ਮਹਿ ; ਕੀਰਤਨੁ ਪਰਧਾਨਾ ॥** (1075-19, ਮਾਰੂ, ਮਃ 5)

In this Dark Age of Kalyug, Almighty's Praises are most sublime and exalted.

**ਗੁਰਮੁਖਿ ਜਪੀਐ ; ਲਾਇ ਧਿਆਨਾ ॥** (1075-19, ਮਾਰੂ, ਮਃ 5)

Become Gurmukh, chant and focus your meditation.

**ਆਪਿ ਤਰੈ , ਸਗਲੇ ਕੁਲ ਤਾਰੇ ;**
**ਹਰਿ ਦਰਗਹ ਪਤਿ ਸਿਉ ਜਾਇਦਾ ॥੬॥** (1076-1, ਮਾਰੂ, ਮਃ 5)

You shall save yourself, and save all your generations as well. You shall go to the Court of Almighty with honor. ||6||

**ਖੰਡ ਪਤਾਲ ; ਦੀਪ ਸਭਿ ਲੋਆ ॥** (1076-1, ਮਾਰੂ, ਮਃ 5)

All the continents, nether worlds, islands and worlds

**ਸਭਿ ਕਾਲੈ ਵਸਿ ; ਆਪਿ ਪ੍ਰਭਿ ਕੀਆ ॥** (1076-1, ਮਾਰੂ, ਮਃ 5)

- God Himself has made them all subject to death.

**ਨਿਹਚਲੁ ਏਕੁ ਆਪਿ ਅਬਿਨਾਸੀ ;**
**ਸੋ ਨਿਹਚਲੁ , ਜੋ ਤਿਸਹਿ ਧਿਆਇਦਾ ॥੭॥** (1076-2, ਮਾਰੂ, ਮਃ 5)

The One Imperishable Master Himself is unmoving and unchanging. Meditating on Him, one becomes unchanging. ||7||

**ਹਰਿ ਕਾ ਸੇਵਕੁ ; ਸੋ ਹਰਿ ਜੇਹਾ ॥** (1076-3, ਮਾਰੂ, ਮਃ 5)

Almighty's servant becomes like Almighty.

**ਭੇਦੁ ਨ ਜਾਣਹੁ ; ਮਾਣਸ ਦੇਹਾ ॥** (1076-3, ਮਾਰੂ, ਮਃ 5)

Do not think that, because of his human body, he is different.

**ਜਿਉ ਜਲ ਤਰੰਗ ਉਠਹਿ ਬਹੁ ਭਾਤੀ ;**
**ਫਿਰਿ ਸਲਲੈ ਸਲਲ ਸਮਾਇਦਾ ॥੮॥** (1076-3, ਮਾਰੂ, ਮਃ 5)

The waves of the water rise up in various ways, and then the water merges again in water. ||8||

**ਇਕੁ ਜਾਚਿਕੁ ; ਮੰਗੈ ਦਾਨੁ ਦੁਆਰੈ ॥** (1076-4, ਮਾਰੂ, ਮਃ 5)

A beggar begs for charity at His Door.

**ਜਾ ਪ੍ਰਭ ਭਾਵੈ ; ਤਾ ਕਿਰਪਾ ਧਾਰੈ ॥** (1076-4, ਮਾਰੂ, ਮਃ 5)

When God pleases, He takes pity on him.

**ਦੇਹੁ ਦਰਸੁ , ਜਿਤੁ ਮਨੁ ਤ੍ਰਿਪਤਾਸੈ ;**
**ਹਰਿ ਕੀਰਤਨਿ ਮਨੁ ਠਹਰਾਇਦਾ ॥੯॥** (1076-5, ਮਾਰੂ, ਮਃ 5)

Please bless me with the Blessed Vision of Your Darshan, to satisfy my mind, Dear Almighty. Through the Kirtan of Your Praises, my mind is held steady. ||9||

**ਰੂੜੋ ਠਾਕੁਰੁ ; ਕਿਤੈ ਵਸਿ ਨ ਆਵੈ ॥** (1076-5, ਮਾਰੂ, ਮਃ 5)

The Beauteous Master is not controlled in any way.

**ਹਰਿ ਸੋ ਕਿਛੁ ਕਰੇ ; ਜਿ ਹਰਿ ਕਿਆ ਸੰਤਾ ਭਾਵੈ ॥** (1076-6, ਮਾਰੂ, ਮਃ 5)

Almighty does that which pleases the Saints of Almighty.

**ਕੀਤਾ ਲੋੜਨਿ , ਸੋਈ ਕਰਾਇਨਿ ;**
**ਦਰਿ ਫੇਰੁ ਨ ਕੋਈ ਪਾਇਦਾ ॥੧੦॥** (1076-6, ਮਾਰੂ, ਮਃ 5)

He does whatever they wish to be done; nothing blocks their way at His Door. ||10||

**ਜਿਥੈ ; ਅਉਘਟੁ ਆਇ ਬਨਤੁ ਹੈ ਪ੍ਰਾਣੀ ॥** (1076-7, ਮਾਰੂ, ਮਃ 5)

Wherever the mortal is confronted with difficulty,

**ਤਿਥੈ ; ਹਰਿ ਧਿਆਈਐ ਸਾਰਿੰਗਪਾਣੀ ॥** (swirMg-pwxI bolo) (1076-7, ਮਾਰੂ, ਮਃ 5)

there he should meditate on Master of the Universe.

**ਜਿਥੈ , ਪੁਤੁ ਕਲਤ੍ਰੁ ਨ ਬੇਲੀ ਕੋਈ ;**
**ਤਿਥੈ , ਹਰਿ ਆਪਿ ਛਡਾਇਦਾ ॥੧੧॥** (1076-8, ਮਾਰੂ, ਮਃ 5)

Where there are no children, spouse or friends, there Almighty Himself comes to the rescue. ||11||

**ਵਡਾ ਸਾਹਿਬੁ ; ਅਗਮ ਅਥਾਹਾ ॥** (1076-8, ਮਾਰੂ, ਮਃ 5)

The Great Master is beyond the grasp of mind and sensors.

**ਕਿਉ ਮਿਲੀਐ ; ਪ੍ਰਭ ਵੇਪਰਵਾਹਾ ॥** (1076-9, ਮਾਰੂ, ਮਃ 5)

How can anyone meet with God, the self-suficient One?

**ਕਾਟਿ ਸਿਲਕ , ਜਿਸੁ ਮਾਰਗਿ ਪਾਏ ;**
**ਸੋ , ਵਿਚਿ ਸੰਗਤਿ ਵਾਸਾ ਪਾਇਦਾ ॥੧੨॥** (1076-9, ਮਾਰੂ, ਮਃ 5)

Those who have had the noose cut away from around their necks, whom God has set back upon the Path, obtain a place in the Sangat, the Congregation. ||12||

**ਹੁਕਮੁ ਬੂਝੈ ; ਸੋ ਸੇਵਕੁ ਕਹੀਐ ॥** (1076-10, ਮਾਰੂ, ਮਃ 5)

One who realizes the Hukam of Almighty's Command is said to be His servant.

**ਬੁਰਾ ਭਲਾ ਦੁਇ ; ਸਮਸਰਿ ਸਹੀਐ ॥** (1076-10, ਮਾਰੂ, ਮਃ 5)

He endures both bad and good equally.

**ਹਉਮੈ ਜਾਇ , ਤ ਏਕੋ ਬੂਝੈ ;**
**ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥** (1076-10, ਮਾਰੂ, ਮਃ 5)

When egotism is silenced, then one comes to know the One Master. Such a Gurmukh intuitively merges in Almighty. ||13||

**ਹਰਿ ਕੇ ਭਗਤ ; ਸਦਾ ਸੁਖਵਾਸੀ ॥** (1076-11, ਮਾਰੂ, ਮਃ 5)

The devotees of Almighty dwell forever in peace.

**ਬਾਲ ਸੁਭਾਇ ; ਅਤੀਤ ਉਦਾਸੀ ॥** (1076-11, ਮਾਰੂ, ਮਃ 5)

With a child-like, innocent nature, they remain detached, turning away from the world.

**ਅਨਿਕ ਰੰਗ ਕਰਹਿ ਬਹੁ ਭਾਤੀ ;**
**ਜਿਉ ਪਿਤਾ ਪੂਤੁ ਲਾਡਾਇਦਾ ॥੧੪॥** (1076-12, ਮਾਰੂ, ਮਃ 5)

They enjoy various pleasures in many ways; God caresses them, like a father caressing his son. ||14||

**ਅਗਮ ਅਗੋਚਰੁ ; ਕੀਮਤਿ ਨਹੀ ਪਾਈ ॥** (1076-12, ਮਾਰੂ, ਮਃ 5)

He is beyond the grasp of mind and sensors; His value cannot be estimated.

**ਤਾ ਮਿਲੀਐ ; ਜਾ ਲਏ ਮਿਲਾਈ ॥** (1076-13, ਮਾਰੂ, ਮਃ 5)

We meet Him, only when He causes us to meet.

**ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ;**
**ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥** (1076-13, ਮਾਰੂ, ਮਃ 5)

Almighty is revealed to those humble Gurmukhs, who have such pre-ordained destiny inscribed upon their foreheads. ||15||

**ਤੂ ਆਪੇ ਕਰਤਾ ; ਕਾਰਣ ਕਰਣਾ ॥** (1076-14, ਮਾਰੂ, ਮਃ 5)

You Yourself are the Creator Master, the Cause of causes.

**ਸ੍ਰਿਸਟਿ ਉਪਾਇ ਧਰੀ ; ਸਭ ਧਰਣਾ ॥** (1076-14, ਮਾਰੂ, ਮਃ 5)

You created the Universe, and You support the whole earth.

**ਜਨ ਨਾਨਕੁ , ਸਰਣਿ ਪਇਆ ਹਰਿ ਦੁਆਰੈ ;**
**ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥** (1076-14, ਮਾਰੂ, ਮਃ 5)

Servant Guru Nanak seeks the Sanctuary of Your Door, Dear Almighty; if it is Your Will, please preserve his honor. ||16||1||5||

**ਮਾਰੂ ਸੋਲਹੇ , ਮਹਲਾ ੫** (1076-16)

Maaru, Solhe, Fifth Mahala:

**ੴ ; ਸਤਿਗੁਰ ਪ੍ਰਸਾਦਿ ॥** (1076-16)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਜੋ ਦੀਸੈ ; ਸੋ ਏਕੋ ਤੂਹੈ ॥** (1076-17, ਮਾਰੂ, ਮਃ 5)

Whatever is seen is You, O One Master.

**ਬਾਣੀ ਤੇਰੀ ; ਸ੍ਰਵਣਿ ਸੁਣੀਐ ॥** (1076-17, ਮਾਰੂ, ਮਃ 5)

What the ears hear is the Word of Your Bani.

**ਦੂਜੀ ਅਵਰ ਨ ਜਾਪਸਿ ਕਾਈ ;**
**ਸਗਲ ਤੁਮਾਰੀ ਧਾਰਣਾ ॥੧॥** (1076-17, ਮਾਰੂ, ਮਃ 5)

There is nothing else to be seen at all. You give support to all. ||1||

**ਆਪਿ ਚਿਤਾਰੇ ; ਅਪਣਾ ਕੀਆ ॥** (1076-18, ਮਾਰੂ, ਮਃ 5)

You Yourself are conscious of Your Creation.

**ਆਪੇ ਆਪਿ ; ਆਪਿ ਪ੍ਰਭੁ ਥੀਆ ॥** (1076-18, ਮਾਰੂ, ਮਃ 5)

You Yourself established Yourself, O God.

**ਆਪਿ ਉਪਾਇ ਰਚਿਓਨੁ ਪਸਾਰਾ ;**
**ਆਪੇ ਘਟਿ ਘਟਿ ਸਾਰਣਾ ॥੨॥** (1076-18, ਮਾਰੂ, ਮਃ 5)

Creating Yourself, You formed the expanse of the Universe; You Yourself cherish and sustain each and every heart. ||2||

**ਇਕਿ ਉਪਾਏ ; ਵਡ ਦਰਵਾਰੀ ॥** (1076-19, ਮਾਰੂ, ਮਃ 5)

You created some to hold great and royal courts.

**ਇਕਿ ਉਦਾਸੀ ; ਇਕਿ ਘਰ ਬਾਰੀ ॥** (1076-19, ਮਾਰੂ, ਮਃ 5)

Some turn away from the world in renunciation, and some maintain their households.

**ਇਕਿ ਭੂਖੇ , ਇਕਿ ਤ੍ਰਿਪਤਿ ਅਘਾਏ ;**
**ਸਭਸੈ ਤੇਰਾ ਪਾਰਣਾ ॥੩॥** (1077-1, ਮਾਰੂ, ਮਃ 5)

Some are hungry and some are satisfied and satiated, but all lean on Your Support. ||3||

**ਆਪੇ ਸਤਿ ਸਤਿ ; ਸਤਿ ਸਾਚਾ ॥** (1077-1, ਮਾਰੂ, ਮਃ 5)

The True Master Himself is True, True, True.

**ਓਤਿ ਪੋਤਿ ; ਭਗਤਨ ਸੰਗਿ ਰਾਚਾ ॥** (1077-1, ਮਾਰੂ, ਮਃ 5)

He is woven into the essence of His devotees, through and through.

**ਆਪੇ ਗੁਪਤੁ , ਆਪੇ ਹੈ ਪਰਗਟੁ ;**
**ਅਪਣਾ ਆਪੁ ਪਸਾਰਣਾ ॥੪॥** (1077-2, ਮਾਰੂ, ਮਃ 5)

He Himself is hidden, and He Himself is revealed. He Himself spreads Himself out. ||4||

**ਸਦਾ ਸਦਾ ; ਸਦ ਹੋਵਣਹਾਰਾ ॥** (hovx-hwrw bolo) (1077-2, ਮਾਰੂ, ਮਃ 5)

Forever, forever and ever, He shall always exist.

**ਊਚਾ ਅਗਮੁ ; ਅਥਾਹੁ ਅਪਾਰਾ ॥** (1077-3, ਮਾਰੂ, ਮਃ 5)

He is lofty, beyond the grasp of the mind, reach of sensors and infinite.

**ਊਣੇ ਭਰੇ , ਭਰੇ ਭਰਿ ਊਣੇ ;**
**ਏਹਿ ਚਲਤ ਸੁਆਮੀ ਕੇ ਕਾਰਣਾ ॥੫॥** (1077-3, ਮਾਰੂ, ਮਃ 5)

He fills the empty, and empties out the filled; such are the plays and dramas of my Master means he brings life into the dead and death to the alive also he fills self-realisation knowledge in the illiterate and a scholar to a fool such are the amazing plays of the Almighty. ||5||

**ਮੁਖਿ ਸਾਲਾਹੀ ; ਸਚੇ ਸਾਹਾ ॥** (1077-3, ਮਾਰੂ, ਮਃ 5)

With my mouth, I praise my True Master King.

**ਨੈਣੀ ਪੇਖਾ ; ਅਗਮ ਅਥਾਹਾ ॥** (1077-4, ਮਾਰੂ, ਮਃ 5)

With my eyes, I behold the Master who is beyond the grasp of mind and sensors.

**ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ;**
**ਮੇਰੇ ਸਾਹਿਬ ਸਗਲ ਉਧਾਰਣਾ ॥੬॥** (1077-4, ਮਾਰੂ, ਮਃ 5)

Listening, listening with my ears, my mind and body are rejuvenated; my Master ferries all across the worldly ocean. ||6||

**ਕਰਿ ਕਰਿ ਵੇਖਹਿ ; ਕੀਤਾ ਅਪਣਾ ॥** (1077-5, ਮਾਰੂ, ਮਃ 5)

He created the creation, and gazes upon what He has created.

**ਜੀਅ ਜੰਤ ; ਸੋਈ ਹੈ ਜਪਣਾ ॥** (1077-5, ਮਾਰੂ, ਮਃ 5)

All beings and creatures meditates only on Him as there is no one else.

**ਅਪਣੀ ਕੁਦਰਤਿ ਆਪੇ ਜਾਣੈ ;**
**ਨਦਰੀ ਨਦਰਿ ਨਿਹਾਲਣਾ ॥੭॥** (1077-5, ਮਾਰੂ, ਮਃ 5)

He Himself knows His nature; He blesses through His Glance of Grace. ||7||

**ਸੰਤ ਸਭਾ ਜਹ ; ਬੈਸਹਿ ਪ੍ਰਭ ਪਾਸੇ ॥** (1077-6, ਮਾਰੂ, ਮਃ 5)

Where the Saints gather together and sit, God dwells within such the congregation.

**ਅਨੰਦ ਮੰਗਲ ; ਹਰਿ ਚਲਤ ਤਮਾਸੇ ॥** (1077-6, ਮਾਰੂ, ਮਃ 5)

They abide in bliss and joy, beholding Almighty's wondrous play.

**ਗੁਣ ਗਾਵਹਿ ਅਨਹਦ ਧੁਨਿ ਬਾਣੀ ;**
**ਤਹ ਨਾਨਕ ਦਾਸੁ ਚਿਤਾਰਣਾ ॥੮॥** (1077-6, ਮਾਰੂ, ਮਃ 5)

They sing the Virtues of Almighty, and the unlimited tune of Shabad plays within; Guru Nanak says, His slaves remain conscious of Him. ||8||

**ਆਵਣੁ ਜਾਣਾ ; ਸਭੁ ਚਲਤੁ ਤੁਮਾਰਾ ॥** (1077-7, ਮਾਰੂ, ਮਃ 5)

Coming and going is all Your wondrous play.

**ਕਰਿ ਕਰਿ ਦੇਖੈ ; ਖੇਲੁ ਅਪਾਰਾ ॥** (1077-7, ਮਾਰੂ, ਮਃ 5)

Creating the Creation, You gaze upon Your infinite play.

**ਆਪਿ ਉਪਾਏ ਉਪਾਵਣਹਾਰਾ ;** (aupwvx-hwrw bolo)
**ਅਪਣਾ ਕੀਆ ਪਾਲਣਾ ॥੯॥** (1077-8, ਮਾਰੂ, ਮਃ 5)

Creating the Creation, You Yourself cherish and nurture it. ||9||

**ਸੁਣਿ ਸੁਣਿ ਜੀਵਾ ; ਸੋਇ ਤੁਮਾਰੀ ॥** (1077-8, ਮਾਰੂ, ਮਃ 5)

Listening, listening to Your Glory, I live.

**ਸਦਾ ਸਦਾ ; ਜਾਈ ਬਲਿਹਾਰੀ ॥** (1077-9, ਮਾਰੂ, ਮਃ 5)

Forever and ever, I am a sacrifice to You.

**ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ;**
**ਮੇਰੇ ਸੁਆਮੀ ਅਗਮ ਅਪਾਰਣਾ ॥੧੦॥** (1077-9, ਮਾਰੂ, ਮਃ 5)

With my palms pressed together, I remember You, day and night, O my inaccessible (beyond the grasp of the mind), infinite Master. ||10||

**ਤੁਧੁ ਬਿਨੁ ; ਦੂਜੇ ਕਿਸੁ ਸਾਲਾਹੀ ॥** (1077-10, ਮਾਰੂ, ਮਃ 5)

Other than You, who else should I praise?

**ਏਕੋ ਏਕੁ ; ਜਪੀ ਮਨ ਮਾਹੀ ॥** (1077-10, ਮਾਰੂ, ਮਃ 5)

I meditate on the One and Only Master within my mind.

**ਹੁਕਮੁ ਬੂਝਿ ਜਨ ਭਏ ਨਿਹਾਲਾ ;**
**ਇਹ ਭਗਤਾ ਕੀ ਘਾਲਣਾ ॥੧੧॥** (1077-10, ਮਾਰੂ, ਮਃ 5)

Your humble servants are enraptured upon understanding your Command; this is the achievement of Your devotees. ||11||

**ਗੁਰ ਉਪਦੇਸਿ ; ਜਪੀਐ ਮਨਿ ਸਾਚਾ ॥** (1077-11, ਮਾਰੂ, ਮਃ 5)

Following the Guru's Teachings, I meditate on the True Master within my mind.

**ਗੁਰ ਉਪਦੇਸਿ ; ਰਾਮ ਰੰਗਿ ਰਾਚਾ ॥** (1077-11, ਮਾਰੂ, ਮਃ 5)

Following the Guru's Teachings, I am immersed in Almighty's Love.

**ਗੁਰ ਉਪਦੇਸਿ ਤੁਟਹਿ ਸਭਿ ਬੰਧਨ ;**
**ਇਹੁ ਭਰਮੁ ਮੋਹੁ ਪਰਜਾਲਣਾ ॥੧੨॥** (pr-jwlxw bolo) (1077-11, ਮਾਰੂ, ਮਃ 5)

Following the Guru's Teachings, all bonds are broken, and this illusion and emotional attachment are burnt away. ||12||

**ਜਹ ਰਾਖੈ ; ਸੋਈ ਸੁਖ ਥਾਨਾ ॥** (1077-12, ਮਾਰੂ, ਮਃ 5)

Wherever He keeps me, is my place of rest.

**ਸਹਜੇ ਹੋਇ ; ਸੋਈ ਭਲ ਮਾਨਾ ॥** (1077-12, ਮਾਰੂ, ਮਃ 5)

Whatever naturally happens, I accept that as good.

**ਬਿਨਸੇ ਬੈਰ , ਨਾਹੀ ਕੋ ਬੈਰੀ ;**
**ਸਭੁ ਏਕੋ ਹੈ ਭਾਲਣਾ ॥੧੩॥** (1077-13, ਮਾਰੂ, ਮਃ 5)

My hatred is gone and I have no more enemies ; I see the One Master in all. ||13||

**ਡਰ ਚੂਕੇ ; ਬਿਨਸੇ ਅੰਧਿਆਰੇ ॥** (1077-13, ਮਾਰੂ, ਮਃ 5)

Fear has been removed, and darkness of ignorance has been dispelled.

**ਪ੍ਰਗਟ ਭਏ ; ਪ੍ਰਭ ਪੁਰਖ ਨਿਰਾਰੇ ॥** (1077-14, ਮਾਰੂ, ਮਃ 5)

The all-powerful, primal, detached Almighty has been revealed means that although Almighty exist as form of life within all but is known to the enlighten ones and he is free from the deeds commited by the beings.

**ਆਪੁ ਛੋਡਿ , ਪਏ ਸਰਣਾਈ ;**
**ਜਿਸ ਕਾ ਸਾ , ਤਿਸੁ ਘਾਲਣਾ ॥੧੪॥** (1077-14, ਮਾਰੂ, ਮਃ 5)

Forsaking self-conceit, I have embraced His Sanctuary, and I work for Him. ||14||

**ਐਸਾ ਕੋ ; ਵਡਭਾਗੀ ਆਇਆ ॥** (1077-14, ਮਾਰੂ, ਮਃ 5)

Rare are those few, very blessed people, who come into the world,

**ਆਠ ਪਹਰ ; ਜਿਨਿ ਖਸਮੁ ਧਿਆਇਆ ॥** (1077-15, ਮਾਰੂ, ਮਃ 5)

and meditate on their Master, for eight Pehars (1pehar = 3hours) means twenty-four hours a day.

**ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ;**
**ਸੋ ਪਰਵਾਰ ਸਧਾਰਣਾ ॥੧੫॥** (1077-15, ਮਾਰੂ, ਮਃ 5)

Associating with such humble people, all are saved, and their families are saved as well. ||15||

**ਇਹ ਬਖਸੀਸ ; ਖਸਮ ਤੇ ਪਾਵਾ ॥** (1077-16, ਮਾਰੂ, ਮਃ 5)

This is the blessing which I have received from my Master.

**ਆਠ ਪਹਰ ; ਕਰ ਜੋੜਿ ਧਿਆਵਾ ॥** (1077-16, ਮਾਰੂ, ਮਃ 5)

Eight Pehars (twenty-four hours) a day, with my palms pressed together, I meditate on Him.

**ਨਾਮੁ ਜਪੀ , ਨਾਮਿ ਸਹਜਿ ਸਮਾਵਾ ;**
**ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥** (1077-16, ਮਾਰੂ, ਮਃ 5)

I recite the Almighty's Name and naturally merged into Almighty; Guru Nanak says, may I be blessed with  Almighty's Name and ever repeat it. ||16||1||6||

**ਮਾਰੂ , ਮਹਲਾ ੫ ॥** (1077-17)

Maaru, Fifth Mahala:

**ਸੂਰਤਿ ਦੇਖਿ ; ਨ ਭੂਲੁ ਗਵਾਰਾ ॥** (1077-17, ਮਾਰੂ, ਮਃ 5)

Do not be fooled by appearances, you fool.

**ਮਿਥਨ ਮੋਹਾਰਾ ; ਝੂਠੁ ਪਸਾਰਾ ॥** (1077-18, ਮਾਰੂ, ਮਃ 5)

This is a false attachment to the expanse of an illusion.

**ਜਗ ਮਹਿ ਕੋਈ ਰਹਣੁ ਨ ਪਾਏ ;**
**ਨਿਹਚਲੁ ਏਕੁ ਨਾਰਾਇਣਾ ॥੧॥** (1077-18, ਮਾਰੂ, ਮਃ 5)

No one can remain in this world; only the One Almighty is permanent and unchanging. ||1||

**ਗੁਰ ਪੂਰੇ ਕੀ ; ਪਉ ਸਰਣਾਈ ॥** (1077-19, ਮਾਰੂ, ਮਃ 5)

Seek the Sanctuary of the Perfect Guru.

**ਮੋਹੁ ਸੋਗੁ ; ਸਭੁ ਭਰਮੁ ਮਿਟਾਈ ॥** (1077-19, ਮਾਰੂ, ਮਃ 5)

He shall eradicate all emotional attachment, sorrow and illusion.

**ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ;**
**ਸਚੁ ਨਾਮੁ ਰਿਦ ਗਾਇਣਾ ॥੨॥** (1077-19, ਮਾਰੂ, ਮਃ 5)

He (True Guru) emphasizes on the charm (Mantar) of Almighty's Name and such Name is sang within the heart. ||2||

**ਜਿਸੁ ਨਾਮੈ ਕਉ ; ਤਰਸਹਿ ਬਹੁ ਦੇਵਾ ॥** (1078-1, ਮਾਰੂ, ਮਃ 5)

So many deities yearn for Almighty's Name.

**ਸਗਲ ਭਗਤ ; ਜਾ ਕੀ ਕਰਦੇ ਸੇਵਾ ॥** (1078-1, ਮਾਰੂ, ਮਃ 5)

All the devotees serve Him.

**ਅਨਾਥਾ ਨਾਥੁ , ਦੀਨ ਦੁਖ ਭੰਜਨੁ ;**
**ਸੋ ਗੁਰ ਪੂਰੇ ਤੇ ਪਾਇਣਾ ॥੩॥** (1078-1, ਮਾਰੂ, ਮਃ 5)

He is the Master of the masterless, the Destroyer of the pains of the poor. His Name is obtained from the Perfect Guru. ||3||

**ਹੋਰੁ ਦੁਆਰਾ ; ਕੋਇ ਨ ਸੂਝੈ ॥** (1078-2, ਮਾਰੂ, ਮਃ 5)

I cannot conceive of any other door.

**ਤ੍ਰਿਭਵਣ ਧਾਵੈ ; ਤਾ ਕਿਛੂ ਨ ਬੂਝੈ ॥** (1078-2, ਮਾਰੂ, ਮਃ 5)

One who wanders through the three worlds, understands nothing.

**ਸਤਿਗੁਰੁ ਸਾਹੁ , ਭੰਡਾਰੁ ਨਾਮੁ ਜਿਸੁ ;**
**ਇਹੁ ਰਤਨੁ , ਤਿਸੈ ਤੇ ਪਾਇਣਾ ॥੪॥** (1078-3, ਮਾਰੂ, ਮਃ 5)

The True Guru is the banker, with the treasure of Almighty's Name (Naam). This jewel of Almighty's Name is obtained from Him. ||4||

**ਜਾ ਕੀ ਧੂਰਿ ; ਕਰੇ ਪੁਨੀਤਾ ॥** (1078-3, ਮਾਰੂ, ਮਃ 5)

The dust of His feet purifies.

**ਸੁਰਿ ਨਰ ਦੇਵ ; ਨ ਪਾਵਹਿ ਮੀਤਾ ॥** (1078-3, ਮਾਰੂ, ਮਃ 5)

Even the angelic beings and gods cannot obtain it, O friend.

**ਸਤਿ ਪੁਰਖੁ ਸਤਿਗੁਰੁ ਪਰਮੇਸਰੁ ;**
**ਜਿਸੁ ਭੇਟਤ ਪਾਰਿ ਪਰਾਇਣਾ ॥੫॥** (1078-4, ਮਾਰੂ, ਮਃ 5)

The True Guru is the True Primal Being, the Transcendent Almighty; meeting with Him, one is carried across to the other side. ||5||

**ਪਾਰਜਾਤੁ ; ਲੋੜਹਿ ਮਨ ਪਿਆਰੇ ॥** (1078-4, ਮਾਰੂ, ਮਃ 5)

O my beloved mind, if you wish for the 'Parjat Tree' (a tree believed to be in heaven which fulfills all the desires);

**ਕਾਮਧੇਨੁ ; ਸੋਹੀ ਦਰਬਾਰੇ ॥** (1078-5, ਮਾਰੂ, ਮਃ 5)

if you wish for Kaamadhayna, the wish-fulfilling cow to adorn your court;

**ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ;**
**ਨਾਮੁ ਕਮਾਇ ਰਸਾਇਣਾ ॥੬॥** (1078-5, ਮਾਰੂ, ਮਃ 5)

if you wish to be satisfied and contented, then serve the Perfect Guru, and practice the source of nectar. ||6||

**ਗੁਰ ਕੈ ਸਬਦਿ ; ਮਰਹਿ ਪੰਚ ਧਾਤੂ ॥** (1078-5, ਮਾਰੂ, ਮਃ 5)

Through Guru's Shabad (Gurbani), the five thieves of desire are conquered.

**ਭੈ ਪਾਰਬ੍ਰਹਮ ; ਹੋਵਹਿ ਨਿਰਮਲਾ ਤੂ ॥** (1078-6, ਮਾਰੂ, ਮਃ 5)

In the Fear of the Supreme Almighty, you shall become immaculate and pure.

**ਪਾਰਸੁ ਜਬ ਭੇਟੈ ਗੁਰੁ ਪੂਰਾ ;**
**ਤਾ ਪਾਰਸੁ ਪਰਸਿ ਦਿਖਾਇਣਾ ॥੭॥** (1078-6, ਮਾਰੂ, ਮਃ 5)

When one meets the Perfect Guru, who is equivalent to 'Paras' (a stone which converts 8 types of materials to gold) but 'Paras' can only convert material into gold but Guru is such a "Paras' who can create another 'Paras' by a mere touch means a Guru converts a ordinary being into the form of Almighty. ||7||

**ਕਈ ਬੈਕੁੰਠ ; ਨਾਹੀ ਲਵੈ ਲਾਗੇ ॥** (1078-7, ਮਾਰੂ, ਮਃ 5)

Myriads of heavens do not equal Almighty's Name.

**ਮੁਕਤਿ ਬਪੁੜੀ ਭੀ ; ਗਿਆਨੀ ਤਿਆਗੇ ॥** (1078-7, ਮਾਰੂ, ਮਃ 5)

The spiritually wise forsake mere liberation.

**ਏਕੰਕਾਰੁ ਸਤਿਗੁਰ ਤੇ ਪਾਈਐ ;**
**ਹਉ ਬਲਿ ਬਲਿ ਗੁਰ ਦਰਸਾਇਣਾ ॥੮॥** (1078-7, ਮਾਰੂ, ਮਃ 5)

The One Universal Creator Master is found through the True Guru. I am a sacrifice, a sacrifice to the Blessed Vision of the Guru's Darshan. ||8||

**ਗੁਰ ਕੀ ਸੇਵ ; ਨ ਜਾਣੈ ਕੋਈ ॥** (1078-8, ਮਾਰੂ, ਮਃ 5)

No one knows how to serve the Guru.

**ਗੁਰੁ ਪਾਰਬ੍ਰਹਮੁ ; ਅਗੋਚਰੁ ਸੋਈ ॥** (1078-8, ਮਾਰੂ, ਮਃ 5)

The Guru is the form of Almighty Himself who is beyond the creation and He is beyond the reach of sensors.

**ਜਿਸ ਨੋ ਲਾਇ ਲਏ ਸੋ ਸੇਵਕੁ ;**
**ਜਿਸੁ ਵਡਭਾਗ ਮਥਾਇਣਾ ॥੯॥** (1078-9, ਮਾਰੂ, ਮਃ 5)

He alone is the Guru's servant, whom the Guru Himself links to His service, and upon whose forehead such blessed destiny is inscribed. ||9||

**ਗੁਰ ਕੀ ਮਹਿਮਾ ; ਬੇਦ ਨ ਜਾਣਹਿ ॥** (1078-9, ਮਾਰੂ, ਮਃ 5)

Even the Vedas do not know the Guru's Glory.

**ਤੁਛਮਾਤ ; ਸੁਣਿ ਸੁਣਿ ਵਖਾਣਹਿ ॥** (qu`C-mwq bolo) (1078-10, ਮਾਰੂ, ਮਃ 5)

They narrate with a limited wisdom the descriptive discourse of Almighty upon listening.

**ਪਾਰਬ੍ਰਹਮ ਅਪਰੰਪਰ ਸਤਿਗੁਰ ; ਜਿਸੁ ਸਿਮਰਤ ,**
**ਮਨੁ ਸੀਤਲਾਇਣਾ ॥੧੦॥** (slq-lwiexw bolo) (1078-10, ਮਾਰੂ, ਮਃ 5)

The True Guru is the Supreme Almighty, the Incomparable One; meditating in remembrance on Him, the mind is cooled and soothed. ||10||

**ਜਾ ਕੀ ਸੋਇ ਸੁਣੀ ; ਮਨੁ ਜੀਵੈ ॥** (1078-11, ਮਾਰੂ, ਮਃ 5)

Hearing the news of Him, the mind comes to life means the mind unites into Almighty.

**ਰਿਦੈ ਵਸੈ ; ਤਾ ਠੰਢਾ ਥੀਵੈ ॥** (1078-11, ਮਾਰੂ, ਮਃ 5)

When He dwells within the heart, one becomes peaceful and cool.

**ਗੁਰੁ ਮੁਖਹੁ ਅਲਾਏ , ਤਾ ਸੋਭਾ ਪਾਏ ;**
**ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥** (1078-11, ਮਾਰੂ, ਮਃ 5)

Chanting the Guru's Name with the mouth, one obtains glory, and does not have to walk on the Path of Death. ||11||

**ਸੰਤਨ ਕੀ ; ਸਰਣਾਈ ਪੜਿਆ ॥** (polw bolo) (1078-12, ਮਾਰੂ, ਮਃ 5)

I have entered the Sanctuary of the Saints,

**ਜੀਉ ਪ੍ਰਾਣ ; ਧਨੁ ਆਗੈ ਧਰਿਆ ॥** (1078-12, ਮਾਰੂ, ਮਃ 5)

and placed before them my soul, my breath of life and wealth.

**ਸੇਵਾ ਸੁਰਤਿ ਨ ਜਾਣਾ ਕਾਈ ;**
**ਤੁਮ ਕਰਹੁ ਦਇਆ ਕਿਰਮਾਇਣਾ ॥੧੨॥** (1078-12, ਮਾਰੂ, ਮਃ 5)

I know nothing about service and awareness; please take pity upon this worm. ||12||

**ਨਿਰਗੁਣ ਕਉ ; ਸੰਗਿ ਲੇਹੁ ਰਲਾਏ ॥** (1078-13, ਮਾਰੂ, ਮਃ 5)

I am unworthy; please merge me into Yourself.

**ਕਰਿ ਕਿਰਪਾ ; ਮੋਹਿ ਟਹਲੈ ਲਾਏ ॥** (1078-13, ਮਾਰੂ, ਮਃ 5)

Please bless me with Your Grace, and link me to Your service.

**ਪਖਾ ਫੇਰਉ ਪੀਸਉ ਸੰਤ ਆਗੈ ;**
**ਚਰਣ ਧੋਇ ਸੁਖੁ ਪਾਇਣਾ ॥੧੩॥** (1078-14, ਮਾਰੂ, ਮਃ 5)

I wave the fan, and grind the wheat for the Saints; washing their feet, I find peace. ||13||

**ਬਹੁਤੁ ਦੁਆਰੇ ; ਭ੍ਰਮਿ ਭ੍ਰਮਿ ਆਇਆ ॥** (1078-14, ਮਾਰੂ, ਮਃ 5)

After wandering around at so many doors, I have come to Yours, Dear Almighty.

**ਤੁਮਰੀ ਕ੍ਰਿਪਾ ਤੇ ; ਤੁਮ ਸਰਣਾਇਆ ॥** (1078-15, ਮਾਰੂ, ਮਃ 5)

By Your Grace, I have entered Your Sanctuary.

**ਸਦਾ ਸਦਾ ਸੰਤਹ ਸੰਗਿ ਰਾਖਹੁ ;**
**ਏਹੁ ਨਾਮ ਦਾਨੁ ਦੇਵਾਇਣਾ ॥੧੪॥** (1078-15, ਮਾਰੂ, ਮਃ 5)

Forever and ever, keep me in the Company of the Saints; please bless me with this Gift of Your Name. ||14||

**ਭਏ ਕ੍ਰਿਪਾਲ ; ਗੁਸਾਈ ਮੇਰੇ ॥** (1078-16, ਮਾਰੂ, ਮਃ 5)

My World-Master has become merciful,

**ਦਰਸਨੁ ਪਾਇਆ ; ਸਤਿਗੁਰ ਪੂਰੇ ॥** (1078-16, ਮਾਰੂ, ਮਃ 5)

and I have obtained the Blessed Vision of the Darshan of the Perfect True Guru.

**ਸੂਖ ਸਹਜ ਸਦਾ ਆਨੰਦਾ ;**
**ਨਾਨਕ ਦਾਸ ਦਸਾਇਣਾ ॥੧੫॥੨॥੭॥** (1078-16, ਮਾਰੂ, ਮਃ 5)

I have found eternal peace, poise and bliss; Guru Nanak is the slave of Your slaves. ||15||2||7||

**ਮਾਰੂ ਸੋਲਹੇ , ਮਹਲਾ ੫** (1078-18)

Maaru, Solhe, Fifth Mahala:

**ੴ ; ਸਤਿਗੁਰ ਪ੍ਰਸਾਦਿ ॥** (1078-18)

There is only one Almighty without duality (Eak), life of the entire creation (Ong), creator (kaar), true form in all ages and time dimensions (Sat), destroyer of the darkness of ignorance (Gu) and illuminator of knowledge (Ru), Grace (Persad); i.e. Almighty who is the life form of all is obtainable only with the Guru's grace.

**ਸਿਮਰੈ ; ਧਰਤੀ ਅਰੁ ਆਕਾਸਾ ॥** (1078-19, ਮਾਰੂ, ਮਃ 5)

The earth and the sky ethers meditate in remembrance.

**ਸਿਮਰਹਿ ; ਚੰਦ ਸੂਰਜ ਗੁਣਤਾਸਾ ॥** (1078-19, ਮਾਰੂ, ਮਃ 5)

The moon and the sun meditate in remembrance on You, O treasure of virtue.

**ਪਉਣ ਪਾਣੀ ਬੈਸੰਤਰ ਸਿਮਰਹਿ ;**
**ਸਿਮਰੈ ਸਗਲ ਉਪਾਰਜਨਾ ॥੧॥** (aupwr-jnw bolo) (1078-19, ਮਾਰੂ, ਮਃ 5)

Air, water and fire meditate in remembrance. All creation meditates in remembrance. ||1||

**ਸਿਮਰਹਿ ; ਖੰਡ ਦੀਪ ਸਭਿ ਲੋਆ ॥** (1079-1, ਮਾਰੂ, ਮਃ 5)

All the continents, islands and worlds meditate in remembrance.

**ਸਿਮਰਹਿ ; ਪਾਤਾਲ ਪੁਰੀਆ ਸਚੁ ਸੋਆ ॥** (1079-1, ਮਾਰੂ, ਮਃ 5)

The nether worlds and spheres meditate in remembrance on that True Master.

**ਸਿਮਰਹਿ ਖਾਣੀ , ਸਿਮਰਹਿ ਬਾਣੀ ;**
**ਸਿਮਰਹਿ ਸਗਲੇ ਹਰਿ ਜਨਾ ॥੨॥** (1079-2, ਮਾਰੂ, ਮਃ 5)

The sources of creation and speech meditate in remembrance; all Almighty's humble servants meditate in remembrance. ||2||

**ਸਿਮਰਹਿ ; ਬ੍ਰਹਮੇ ਬਿਸਨ ਮਹੇਸਾ ॥** (1079-2, ਮਾਰੂ, ਮਃ 5)

Brahma, Vishnu and Shiva meditate in remembrance.

**ਸਿਮਰਹਿ ; ਦੇਵਤੇ ਕੋੜਿ ਤੇਤੀਸਾ ॥** (1079-3, ਮਾਰੂ, ਮਃ 5)

The three hundred thirty million gods meditate in remembrance.

**ਸਿਮਰਹਿ ਜਖ੍ਯ , ਦੈਤ ਸਭਿ ਸਿਮਰਹਿ ;** (jiKA bolo)
**ਅਗਨਤੁ , ਨ ਜਾਈ ਜਸੁ ਗਨਾ ॥੩॥** (A-gnq bolo) (1079-3, ਮਾਰੂ, ਮਃ 5)

The titans and demons all meditate in remembrance; Your Praises are uncountable - they cannot be counted. ||3||

**ਸਿਮਰਹਿ ; ਪਸੁ ਪੰਖੀ ਸਭਿ ਭੂਤਾ ॥** (1079-4, ਮਾਰੂ, ਮਃ 5)

All the beasts, birds and demons meditate in remembrance.

**ਸਿਮਰਹਿ ; ਬਨ ਪਰਬਤ ਅਉਧੂਤਾ ॥** (1079-4, ਮਾਰੂ, ਮਃ 5)

The forests, mountains and hermits meditate in remembrance.

**ਲਤਾ ਬਲੀ , ਸਾਖ ਸਭ ਸਿਮਰਹਿ ;** ('lqw' polw bolo) (b~lI bolo)
**ਰਵਿ ਰਹਿਆ ਸੁਆਮੀ , ਸਭ ਮਨਾ ॥੪॥** (1079-4, ਮਾਰੂ, ਮਃ 5)

All the vines and branches meditate in remembrance; O my Master, You are permeating and pervading all minds. ||4||

**ਸਿਮਰਹਿ ; ਥੂਲ ਸੂਖਮ ਸਭਿ ਜੰਤਾ ॥** (1079-5, ਮਾਰੂ, ਮਃ 5)

All beings, both subtle and gross, meditate in remembrance.

**ਸਿਮਰਹਿ ; ਸਿਧ ਸਾਧਿਕ ਹਰਿ ਮੰਤਾ ॥** (1079-5, ਮਾਰੂ, ਮਃ 5)

The Siddhas and seekers meditate in remembrance on Almighty's Mantra.

**ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ;**
**ਸਗਲ ਭਵਨ ਕਾ ਪ੍ਰਭ ਧਨਾ ॥੫॥** (1079-6, ਮਾਰੂ, ਮਃ 5)

Both the visible and the invisible meditate in remembrance on my Almighty; Almighty is the Master of all worlds. ||5||

**ਸਿਮਰਹਿ ; ਨਰ ਨਾਰੀ ਆਸਰਮਾ ॥** (1079-6, ਮਾਰੂ, ਮਃ 5)

Men and women, throughout the four stages of life, meditate in remembrance on You.

**ਸਿਮਰਹਿ ; ਜਾਤਿ ਜੋਤਿ ਸਭਿ ਵਰਨਾ ॥** (1079-6, ਮਾਰੂ, ਮਃ 5)

All social classes and souls of all races meditate in remembrance on You.

**ਸਿਮਰਹਿ ਗੁਣੀ ਚਤੁਰ ਸਭਿ ਬੇਤੇ ;**
**ਸਿਮਰਹਿ ਰੈਣੀ ਅਰੁ ਦਿਨਾ ॥੬॥** (1079-7, ਮਾਰੂ, ਮਃ 5)

All the virtuous, clever and wise people meditate in remembrance; night and day meditate in remembrance. ||6||

**ਸਿਮਰਹਿ ; ਘੜੀ ਮੂਰਤ ਪਲ ਨਿਮਖਾ ॥** (1079-7, ਮਾਰੂ, ਮਃ 5)

Every Gheri (22.5 minutes), Murat, Pal (24 seconds) and every flicker of the eye, I remember Almighty.

**ਸਿਮਰੈ ; ਕਾਲੁ ਅਕਾਲੁ ਸੁਚਿ ਸੋਚਾ ॥** (1079-8, ਮਾਰੂ, ਮਃ 5)

Death and life, and thoughts of purification, meditate in remembrance.

**ਸਿਮਰਹਿ ਸਉਣ ਸਾਸਤ੍ਰ ਸੰਜੋਗਾ ;**
**ਅਲਖੁ ਨ ਲਖੀਐ ਇਕੁ ਖਿਨਾ ॥੭॥** (Al`Ku bolo) (1079–8, ਮਾਰੂ, ਮਃ 5)

The Shaastras, with their lucky signs and joinings, meditate in remembrance; the invisible cannot be seen, even for an instant. ||7||

**ਕਰਨ ਕਰਾਵਨਹਾਰ ; ਸੁਆਮੀ ॥** (1079–9, ਮਾਰੂ, ਮਃ 5)

The Master is the Doer, the Cause of causes.

**ਸਗਲ ਘਟਾ ਕੇ ; ਅੰਤਰਜਾਮੀ ॥** (1079–9, ਮਾਰੂ, ਮਃ 5)

He is the Inner-knower, the Searcher of all hearts.

**ਕਰਿ ਕਿਰਪਾ ਜਿਸੁ ਭਗਤੀ ਲਾਵਹੁ ;**
**ਜਨਮੁ ਪਦਾਰਥੁ ਸੋ ਜਿਨਾ ॥੮॥** (1079–9, ਮਾਰੂ, ਮਃ 5)

That person, whom You bless with Your Grace, and link to Your devotional service, wins this invaluable human life. ||8||

**ਜਾਕੈ ਮਨਿ ; ਵੂਠਾ ਪ੍ਰਭੁ ਅਪਨਾ ॥** (1079–10, ਮਾਰੂ, ਮਃ 5)

He, within whose mind God dwells,

**ਪੂਰੈ ਕਰਮਿ ; ਗੁਰ ਕਾ ਜਪੁ ਜਪਨਾ ॥** (1079–10, ਮਾਰੂ, ਮਃ 5)

with the blessings of the perfect Guru one recites the charm of Almighty’s Name.

**ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ;**
**ਬਹੁੜਿ ਨ ਜੋਨੀ ਭਰਮਿ ਰੁਨਾ ॥੯॥** (1079–11, ਮਾਰੂ, ਮਃ 5)

One who realizes Almighty pervading deep within all, does not wander crying in the illusion of reincarnation again. ||9||

**ਗੁਰ ਕਾ ਸਬਦੁ ; ਵਸੈ ਮਨਿ ਜਾ ਕੈ ॥**
**ਦੂਖੁ ਦਰਦੁ ਭ੍ਰਮੁ ; ਤਾ ਕਾ ਭਾਗੈ ॥** (1079–11, ਮਾਰੂ, ਮਃ 5)

Pain, sorrow and illusion run away from that one, within whose mind Guru’s Shabad (Gurbani) abides.

**ਸੁਖ ਸਹਜ ਆਨੰਦ ਨਾਮ ਰਸੁ ;**
**ਅਨਹਦ ਬਾਣੀ ਸਹਜ ਧੁਨਾ ॥੧੦॥** (1079-12, ਮਾਰੂ, ਮਃ 5)

Intuitive peace, poise and bliss come from the sublime essence of Almighty's Name (Naam); the unlimited tune of Guru's Bani intuitively vibrates and resounds. ||10||

**ਸੋ ਧਨਵੰਤਾ ; ਜਿਨਿ ਪ੍ਰਭੁ ਧਿਆਇਆ ॥** (1079-13, ਮਾਰੂ, ਮਃ 5)

He alone is wealthy, who meditates on God.

**ਸੋ ਪਤਿਵੰਤਾ ; ਜਿਨਿ ਸਾਧਸੰਗੁ ਪਾਇਆ ॥** (1079-13, ਮਾਰੂ, ਮਃ 5)

He alone is honorable, who joins the Saadh Sangat, the Company of the Holy.

**ਪਾਰਬ੍ਰਹਮੁ ਜਾਕੈ ਮਨਿ ਵੂਠਾ ;**
**ਸੋ ਪੂਰ ਕਰੰਮਾ , ਨਾ ਛਿਨਾ ॥੧੧॥** (1079-13, ਮਾਰੂ, ਮਃ 5)

That person, within whose mind the Supreme Almighty abides, has blessings of the perfect Guru, and becomes famous. ||11||

**ਜਲਿ ਥਲਿ ਮਹੀਅਲਿ ; ਸੁਆਮੀ ਸੋਈ ॥** (1079-14, ਮਾਰੂ, ਮਃ 5)

The Master is pervading the water, land and sky.

**ਅਵਰੁ ਨ ਕਹੀਐ ; ਦੂਜਾ ਕੋਈ ॥** (1079-14, ਮਾਰੂ, ਮਃ 5)

There is no other said to be so.

**ਗੁਰ ਗਿਆਨ ਅੰਜਨਿ , ਕਾਟਿਓ ਭ੍ਰਮੁ ਸਗਲਾ ;**
**ਅਵਰੁ ਨ ਦੀਸੈ ਏਕ ਬਿਨਾ ॥੧੨॥** (1079-15, ਮਾਰੂ, ਮਃ 5)

The ointment of the Guru's spiritual wisdom has eradicated all illusions; except the One Master, I do not see any other at all. ||12||

**ਊਚੇ ਤੇ ; ਊਚਾ ਦਰਬਾਰਾ ॥** (1079-15, ਮਾਰੂ, ਮਃ 5)

Almighty's Court is the highest of the high.

**ਕਹਣੁ ਨ ਜਾਈ ; ਅੰਤੁ ਨ ਪਾਰਾ ॥** (1079-16, ਮਾਰੂ, ਮਃ 5)

His limit and extent cannot be described.

**ਗਹਿਰ ਗੰਭੀਰ ਅਥਾਹ ਸੁਆਮੀ ;**
**ਅਤੁਲੁ ਨ ਜਾਈ ਕਿਆ ਮਿਨਾ ॥੧੩॥** (1079-16, ਮਾਰੂ, ਮਃ 5)

The Master is profoundly deep, unfathomable and unweighable; how can He be measured? ||13||

**ਤੂ ਕਰਤਾ ; ਤੇਰਾ ਸਭੁ ਕੀਆ ॥** (1079-16, ਮਾਰੂ, ਮਃ 5)

You are the Creator; all is created by You.

**ਤੁਝੁ ਬਿਨੁ ; ਅਵਰੁ ਨ ਕੋਈ ਬੀਆ ॥** (1079-17, ਮਾਰੂ, ਮਃ 5)

Without You, there is no other at all.

**ਆਦਿ ਮਧਿ ਅੰਤਿ , ਪ੍ਰਭੁ ਤੂਹੈ ;**
**ਸਗਲ ਪਸਾਰਾ ਤੁਮ ਤਨਾ ॥੧੪॥** (1079-17, ਮਾਰੂ, ਮਃ 5)

You alone, Almighty, are in the beginning, the middle and the end. You are the root of the entire expanse. ||14||

**ਜਮਦੂਤੁ ; ਤਿਸੁ ਨਿਕਟਿ ਨ ਆਵੈ ॥** (1079-18, ਮਾਰੂ, ਮਃ 5)

The Messenger of Death does not even approach that person

**ਸਾਧਸੰਗਿ ; ਹਰਿ ਕੀਰਤਨੁ ਗਾਵੈ ॥** (1079-18, ਮਾਰੂ, ਮਃ 5)

who sings Almighty's Praises in the Saadh Sangat, the Company of the Holy.

**ਸਗਲ ਮਨੋਰਥ ਤਾ ਕੇ ਪੂਰਨ ;**
**ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥** (1079-18, ਮਾਰੂ, ਮਃ 5)

All desires are fulfilled, for one who listens with his ears to the Praises of God. ||15||

**ਤੂ ਸਭਨਾ ਕਾ ; ਸਭੁ ਕੋ ਤੇਰਾ ॥**
**ਸਾਚੇ ਸਾਹਿਬ ; ਗਹਿਰ ਗੰਭੀਰਾ ॥** (1079-19, ਮਾਰੂ, ਮਃ 5)

You belong to all, and all belong to You, O my true, deep and profound Master.

**ਕਹੁ ਨਾਨਕ , ਸੇਈ ਜਨ ਊਤਮ ;**
**ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥** (1080-1, ਮਾਰੂ, ਮਃ 5)

Says Guru Nanak, those humble beings are exalted, who are pleasing to Your Mind, O my Master. ||16||1||8||

